# ਪੋਸਟ ਮਾਸਟਰ

## ਰਵਿੰਦਰਨਾਥ ਟੈਗੋਰ



# ਪੋਸਟਮਾਸਟਰ



**ਕੰਮ** ਸ਼ੁਰੂ ਕਰਦੇ ਹੀ ਪੋਸਟਮਾਸਟਰ ਨੂੰ ਸਭ ਤੋਂ ਪਹਿਲਾਂ ਉਲਾਪੁਰ ਪਿੰਡ ਆਉਣਾ ਪਿਆ। ਪਿੰਡ ਬਹੁਤ ਆਮ ਜਿਹਾ ਸੀ। ਨੇੜੇ ਹੀ ਇੱਕ ਨੀਲ-ਕੋਠੀ ਸੀ। ਇਸ ਲਈ ਕੋਠੀ ਦੇ ਮਾਲਕ ਨੇ ਬਹੁਤ ਕੋਸ਼ਿਸ਼ ਕਰਕੇ ਇਹ ਡਾਕਘਰ ਖੁਲਵਾਇਆ ਸੀ।

ਸਾਡਾ ਪੋਸਟਮਾਸਟਰ ਕਲਕੱਤਾ ਦਾ ਸੀ। ਪਾਣੀ 'ਚੋਂ ਕੱਢ ਕੇ ਮਾਰੂਥਲ ਵਿੱਚ ਸੁੱਟ ਦੇਣ 'ਤੇ ਜਿਹੜੀ ਹਾਲਤ ਮੱਛੀ ਦੀ ਹੁੰਦੀ ਏ ਅਜਿਹੀ ਹੀ ਹਾਲਤ ਇਸ ਵੇਲ਼ੇ ਪਿੰਡ ਵਿੱਚ ਆ ਕੇ ਪੋਸਟਮਾਸਟਰ ਦੀ ਹੋਈ।

ਇੱਕ ਫੂੱਲਾਂ ਨਾਲ਼ ਢਕੇ ਵੱਡੇ ਮਕਾਨ ਵਿੱਚ ਉਸਦਾ ਦਫ਼ਤਰ ਸੀ ਤੇ ਨੇੜੇ ਹੀ ਕਾਈ ਨਾਲ਼ ਭਰਿਆ ਛੱਪੜ ਸੀ, ਜਿਸਦੇ ਚਾਰੇ ਪਾਸੇ ਜੰਗਲ਼ ਸੀ। ਕੋਠੀ ਵਿੱਚ ਅਰਦਲੀ ਵਗੈਰਾ ਜਿੰਨੇ ਵੀ ਕਰਮਚਾਰੀ ਸਨ, ਉਹਨਾਂ ਨੂੰ ਅਕਸਰ ਵਿਹਲ ਨਹੀਂ ਸੀ ਮਿਲ਼ਦੀ ਅਤੇ ਨਾ ਹੀ ਉਹ ਸੱਭਿਅਕ ਲੋਕਾਂ ਨੂੰ ਮਿਲਣ ਦੇ ਯੋਗ ਸਨ।

ਖਾਸਕਰ ਕਲਕੱਤੇ ਦੇ ਬਾਬੂ ਲੋਕ ਠੀਕ ਤਰ੍ਹਾਂ ਮਿਲ਼ਣਾ-ਜੁਲ਼ਣਾ ਨਹੀਂ ਜਾਣਦੇ। ਨਵੀਂ ਥਾਂ 'ਤੇ ਜਾ ਕੇ ਉਹ ਜਾਂ ਤਾਂ ਬੇਚੈਨ ਹੋ ਜਾਂਦੇ ਹਨ ਜਾਂ ਫਿਰ ਕਮਜ਼ੋਰ। ਇਸ ਲਈ ਉਥੋਂ ਦੇ ਲੋਕਾਂ ਨਾਲ਼ ਉਹਨਾਂ ਦਾ ਮੇਲ਼-ਮਿਲ਼ਾਪ ਨਹੀਂ ਹੁੰਦਾ। ਇੱਥੇ ਕੰਮ ਵੀ ਬਹੁਤਾ ਨਹੀਂ ਸੀ। ਕਦੇ-ਕਦਾਈਂ ਕੋਈ ਕਵਿਤਾ ਲਿਖਣ ਦੀ ਕੋਸ਼ਿਸ਼ ਕਰਦੇ। ਉਸ ਵਿੱਚ ਅਜਿਹੇ ਵਿਚਾਰ ਪੇਸ਼ ਕਰਦੇ ਕਿ ਸਾਰਾ ਦਿਨ ਰੁੱਖਾਂ ਦੀ ਸਰਸਰਾਹਟ ਤੇ ਅਸਮਾਨ ਵਿੱਚ ਬੱਦਲ ਦੇਖਦੇ-ਦੇਖਦੇ ਜ਼ਿੰਦਗੀ ਬੜੇ ਸੁੱਖ ਨਾਲ਼ ਲੰਘ ਜਾਂਦੀ। ਪਰ ਬ੍ਰਹਮਗਿਆਨੀ ਜਾਣਦੇ ਨੇ ਕਿ ਜੇਕਰ ਅਲਿਫਲੈਲਾ 'ਚ ਕੋਈ ਦਾਨਵ ਆ ਕੇ ਇੱਕ ਹੀ ਰਾਤ 'ਚ ਕੰਬਦੇ ਰੁੱਖਾਂ ਸਮੇਤ ਇੰਨੇ ਸਾਰੇ ਪੌਦਿਆਂ ਨੂੰ ਕੱਟ ਕੇ ਪੱਕਾ ਰਸਤਾ ਬਣਾ ਦਿੰਦਾ ਹੈ ਅਤੇ

ਕਤਾਰਬੱਧ ਵੱਡੇ ਮਹਿਲਾਂ ਦੁਆਰਾ ਬੱਦਲਾਂ ਨੂੰ ਅੱਖੋਂ ਉਹਲੇ ਕਰ ਦਿੰਦਾ ਤਾਂ ਇਹ ਮਰਿਆ ਜਿਹਾ ਨੇਕ ਖਾਨਦਾਨ ਦੀ ਮਰਿਆਦਾ ਰੱਖਣ ਵਾਲ਼ਾ, ਨਵੀਂ ਜ਼ਿੰਦਗੀ ਦੀ ਸ਼ੁਰੂਆਤ ਕਰ ਲੈਂਦਾ।

ਪੋਸਟਮਾਸਟਰ ਦੀ ਤਨਖਾਹ ਘੱਟ ਹੀ ਸੀ। ਖਾਣਾ ਖੁਦ ਹੀ ਬਣਾਉਣਾ ਪੈਂਦਾ ਤੇ ਪਿੰਡ ਦੀ ਇੱਕ ਯਤੀਮ ਕੁੜੀ ਉਸਦਾ ਕੰਮ-ਕਾਜ ਕਰ ਦਿੰਦੀ। ਉਸਨੂੰ ਥੋੜਾ ਬਹੁਤਾ ਖਾਣਾ ਮਿਲ਼ ਜਾਂਦਾ। ਕੁੜੀ ਦਾ ਨਾਂ ਰਤਨ ਸੀ। ਉਮਰ 12-13 ਸਾਲ। ਉਸਦੇ ਵਿਆਹ ਦੀ ਕੋਈ ਬਹੁਤੀ ਉਮੀਦ ਨਹੀਂ ਸੀ।



ਸ਼ਾਮ ਨੂੰ ਜਦੋਂ ਪਿੰਡ ਦੀ ਗਊਸ਼ਾਲਾ 'ਚੋਂ ਕੁੰਡਲਾਕਾਰ ਧੂੰਆਂ ਉੱਡਦਾ, ਝਾੜੀਆਂ ਵਿੱਚ ਬੀਂਡੇ ਬੋਲਦੇ। ਦੂਰ ਦੇ ਪਿੰਡ ਵਿੱਚ ਸ਼ਰਾਬੀ ਮੁੰਡਿਆਂ ਦਾ ਝੁੰਡ ਢੋਲ਼-ਸਰੰਗੀ ਵਜਾ ਕੇ ਉੱਚੀ-ਉੱਚੀ ਗੀਤ ਗਾਉਣ ਲਗਦਾ — ਜਦੋਂ ਵਰਾਂਡੇ ਅੰਦਰ ਇਕੱਲੇ ਬੈਠੇ-ਬੈਠੇ ਰੁੱਖਾਂ ਦੀ ਕੰਬਣੀ ਦੇਖ ਕੇ ਕਵੀ ਦਿਲ ਦੀ ਵੀ ਥੋੜੀ ਜਿਹੀ ਧੜਕਨ ਤੇਜ਼ ਹੁੰਦੀ ਤਾਂ ਕਮਰੇ ਦੇ ਇੱਕ ਕੋਨੇ 'ਚ ਇੱਕ ਟਿਮਟਿਮਾਉਂਦਾ ਦੀਵਾ ਜਗਾ ਕੇ ਪੋਸਟਮਾਸਟਰ ਅਵਾਜ਼ ਮਾਰਦਾ — 'ਰਤਨ'।

ਰਤਨ ਦਰਵਾਜ਼ੇ 'ਤੇ ਬੈਠੀ ਇਸ ਅਵਾਜ਼ ਦੀ ਉਡੀਕ ਕਰਦੀ ਰਹਿੰਦੀ। ਪਰ ਪਹਿਲੀ ਅਵਾਜ਼ 'ਤੇ ਹੀ ਅੰਦਰ ਨਾ ਆਉਂਦੀ। ਉਥੋਂ ਹੀ ਕਹਿੰਦੀ, "ਕੀ ਗੱਲ ਏ ਬਾਬੂ ਜੀ, ਕਿਉਂ ਸੱਦ ਰਹੇ ਓ ?"

ਪੋਸਟਮਾਸਟਰ — "ਤੂੰ ਕੀ ਕਰ ਰਹੀ ਏਂ ?"

ਰਤਨ — "ਬੱਸ ਚੁੱਲ੍ਹੇ 'ਚ ਅੱਗ ਬਾਲਣ ਲੱਗੀ ਹਾਂ, ਰਸੋਈ ਵਿੱਚ।"

ਪੋਸਟਮਾਸਟਰ — "ਤੇਰਾ ਰਸੋਈ ਦਾ ਕੰਮ ਫਿਰ ਹੋ ਜਾਵੇਗਾ। ਪਹਿਲਾਂ ਹੁੱਕਾ ਭਰ ਲਿਆ।"

ਥੋੜੀ ਦੇਰ ਵਿੱਚ ਆਪਣਾ ਮੂੰਹ ਫੁਲਾਈ ਚਿਲਮ ਵਿੱਚ ਫੂਕਾਂ ਮਾਰਦੀ-ਮਾਰਦੀ ਰਤਨ ਅੰਦਰ



ਆਉਂਦੀ। ਉਸਦੇ ਹੱਥਾਂ 'ਚੋਂ ਹੁੱਕਾ ਲੈ ਕੇ ਪੋਸਟਮਾਸਟਰ ਝੱਟ ਪੁੱਛ ਲੈਂਦਾ, "ਚੰਗਾ ਫਿਰ ਰਤਨ, ਤੈਨੂੰ ਆਪਣੀ ਮਾਂ ਯਾਦ ਆ ?"

ਬੜੀਆਂ ਲੰਮੀਆਂ-ਲੰਮੀਆਂ ਗੱਲਾਂ ਨੇ, ਬਹੁਤ ਸਾਰੀਆਂ ਯਾਦਾਂ ਨੇ, ਬਹੁਤੀਆਂ ਯਾਦ ਵੀ ਨਹੀਂ ਰਹੀਆਂ। ਮਾਂ ਦੇ ਮੁਕਾਬਲੇ ਪਿਓ ਉਹਨੂੰ ਵੱਧ ਪਿਆਰ ਕਰਦਾ ਸੀ। ਪਿਓ ਦੀ ਉਹਨੂੰ ਥੋੜ੍ਹੀ-ਥੋੜ੍ਹੀ ਯਾਦ ਏ। ਦਿਨ ਭਰ ਮਿਹਨਤ ਕਰਕੇ ਉਹਦਾ ਪਿਓ ਸ਼ਾਮ ਨੂੰ ਘਰ ਆਉਂਦਾ। ਸੰਜੋਗ ਨਾਲ਼ ਉਹਨਾਂ 'ਚੋਂ ਇੱਕ-ਦੋ ਸ਼ਾਮਾਂ ਦੀਆਂ ਯਾਦਾਂ ਉਹਦੇ ਦਿਲ 'ਤੇ ਤਸਵੀਰ ਦੀ ਤਰ੍ਹਾਂ ਉੱਕਰੀਆਂ ਹੋਈਆਂ ਸਨ। ਉਹਨਾਂ ਦੀਆਂ ਹੀ ਗੱਲਾਂ ਕਰਦੇ-ਕਰਦੇ ਹੌਲ਼ੀ-ਹੌਲ਼ੀ ਰਤਨ ਪੋਸਟਮਾਸਟਰ ਦੇ ਕੋਲ਼ ਹੀ ਜ਼ਮੀਨ 'ਤੇ ਬੈਠ ਜਾਂਦੀ। ਉਸ ਨੂੰ ਚੇਤਾ ਆਉਂਦਾ, ਉਸਦਾ ਇੱਕ ਭਰਾ ਸੀ। ਕਈ ਦਿਨ ਪਹਿਲਾਂ ਮੀਂਹ ਵਿੱਚ ਇੱਕ ਦਿਨ ਇੱਕ ਤਲਾਅ ਦੇ ਕਿਨਾਰੇ ਦੋਵਾਂ ਨੇ ਇਕੱਠੇ ਰਲ਼ ਕੇ ਰੁੱਖ ਦੀ ਟੁੱਟੀ ਹੋਈ ਟਹਿਣੀ ਦੀ ਕੁੰਡੀ ਬਣਾ ਕੇ ਝੂਠੀ-ਮੂਠੀ ਮੱਛੀ ਫੜਨ ਦੀ ਖੇਡ ਖੇਡੀ ਸੀ। ਹੋਰ ਅਨੇਕਾਂ ਘਟਨਾਵਾਂ ਦੇ ਮੁਕਾਬਲੇ ਇਸ ਘਟਨਾ ਦੀ ਯਾਦ ਉਸਨੂੰ ਜ਼ਿਆਦਾ ਆਉਂਦੀ। ਇਸ ਤਰ੍ਹਾਂ ਗੱਲਾਂ ਕਰਦੇ-ਕਰਦੇ ਕਾਫ਼ੀ ਰਾਤ ਹੋ ਜਾਂਦੀ, ਤਾਂ ਸੁਸਤੀ ਦੇ ਮਾਰੇ ਪੋਸਟਮਾਸਟਰ ਨੂੰ ਖਾਣਾ ਬਣਾਉਣ ਦੀ ਇੱਛਾ ਨਾ ਹੁੰਦੀ। ਸਵੇਰ ਦੀ ਬੇਹੀ ਸਬਜ਼ੀ ਹੁੰਦੀ ਤੇ ਰਤਨ

ਝਟਪਟ ਚੁੱਲ੍ਹਾ ਬਾਲ਼ ਕੇ ਕੁੱਝ ਰੋਟੀਆਂ ਸੇਕ ਲਿਆਉਂਦੀ। ਉਹਨਾਂ ਨਾਲ਼ ਹੀ ਦੋਹਾਂ ਦੇ ਰਾਤ ਦੇ ਖਾਣੇ ਦਾ ਕੰਮ ਚੱਲ ਜਾਂਦਾ। ਕਦੇ-ਕਦਾਈਂ ਸ਼ਾਮ ਨੂੰ ਉਸ ਵੱਡੇ ਘਰ ਦੇ ਇੱਕ ਕੋਨੇ ਵਿੱਚ ਦਫ਼ਤਰ ਦੀ ਲੱਕੜ ਦੀ ਕੁਰਸੀ 'ਤੇ ਬੈਠੇ-ਬੈਠੇ ਪੋਸਟਮਾਸਟਰ ਵੀ ਆਪਣੇ ਘਰ ਦੀ ਗੱਲ ਤੋਰਦਾ — ਛੋਟੇ ਭਾਈ ਦੀ ਗੱਲ, ਮਾਂ ਅਤੇ ਭੈਣ ਦੀ ਗੱਲ, ਘਰ ਤੋਂ ਦੂਰ ਸੁੰਨਸਾਨ ਕਮਰੇ ਵਿੱਚ ਬੈਠ ਕੇ ਜਿਨ੍ਹਾਂ ਲੋਕਾਂ ਲਈ ਦਿਲ ਤੜਪ ਉੱਠਦਾ ਉਹਨਾਂ ਦੀਆਂ ਗੱਲਾਂ, ਜਿਹੜੀਆਂ ਗੱਲਾਂ ਉਹਦੇ ਦਿਲ 'ਚ ਵਾਰ-ਵਾਰ ਉੱਠਦੀਆਂ ਰਹਿੰਦੀਆਂ। ਪਰ ਜਿਹੜੀਆਂ ਨੀਲ-ਕੋਠੀ ਦੇ ਨੌਕਰਾਂ ਦੇ ਸਾਹਮਣੇ ਕਿਸੇ ਤਰ੍ਹਾਂ ਵੀ ਨਹੀਂ ਕੀਤੀਆਂ ਜਾ ਸਕਦੀਆਂ ਸਨ, ਇਹਨਾਂ ਗੱਲਾਂ ਨੂੰ ਉਸ ਅਨਪੜ੍ਹ ਛੋਟੀ ਜਿਹੀ ਕੁੜੀ ਨੂੰ ਕਹਿੰਦੇ ਉਸ ਨੂੰ ਬਿਲਕੁਲ ਝਿਜਕ ਨਾ ਆਉਂਦੀ। ਅੰਤ ਅਜਿਹਾ ਹੋਇਆ ਕਿ ਕੁੜੀ ਗੱਲਬਾਤ ਕਰਦਿਆਂ ਉਹਨਾਂ ਦੇ ਘਰਵਾਲ਼ਿਆਂ ਨੂੰ ਪੁਰਾਣੇ ਜਾਣੂਆਂ ਵਾਂਗ ਖੁਦ ਵੀ ਮਾਂ, ਦਾਦੀ, ਦੀਦੀ ਕਹਿਣ ਲੱਗ ਪਈ। ਇੱਥੋਂ ਤੱਕ ਕਿ ਆਪਣੇ ਕੋਮਲ ਜਿਹੇ ਦਿਲ 'ਚ ਉਹਨਾਂ ਦੀਆਂ ਕਾਲਪਨਿਕ ਤਸਵੀਰਾਂ ਵੀ ਛਾਪ ਲਈਆਂ ਸਨ।

ਇੱਕ ਦਿਨ ਮੀਂਹ ਤੋਂ ਬਾਅਦ ਦੁਪਹਿਰ ਨੂੰ ਬੱਦਲ ਘਟ ਗਏ ਸਨ ਤੇ ਹਲਕੀ ਜਿਹੀ ਗਰਮੀ ਵਾਲ਼ੀ ਨਰਮ ਹਵਾ ਚੱਲ ਰਹੀ ਸੀ। ਧੁੱਪ ਵਿੱਚ ਧੋਤੇ ਘਾਹ ਅਤੇ ਰੁੱਖਾਂ 'ਚੋਂ ਇੱਕ ਤਰ੍ਹਾਂ ਦੀ ਮਹਿਕ ਆ ਰਹੀ ਸੀ; ਅਜਿਹਾ ਲਗਦਾ ਸੀ ਜਿਵੇਂ ਥਕਾਵਟ ਨਾਲ਼ ਚੂਰ ਧਰਤੀ ਦੇ ਗਰਮ ਲੰਕੇ ਹੌਂਕੇ ਅੰਗਾਂ ਨੂੰ ਛੂਹ ਰਹੇ ਹੋਣ ਤੇ ਪਤਾ ਨਹੀਂ ਕਿਥੋਂ ਦਾ ਇੱਕ ਜ਼ਿੱਦੀ ਪੰਛੀ ਪੂਰੀ ਦੁਪਹਿਰ ਕੁਦਰਤ ਦੇ ਦਰਬਾਰ 'ਚ ਲਗਾਤਾਰ ਇੱਕ ਲੈਅ 'ਚ ਬਹੁਤ ਜ਼ਿਆਦਾ ਦਿਆਲ ਸੁਰ 'ਚ ਆਪਣੀ ਫਰਿਆਦ ਕਰ ਰਿਹਾ ਸੀ। ਉਸ ਦਿਨ ਪੋਸਟਮਾਸਟਰ ਦੇ ਹੱਥ ਖਾਲੀ ਸੀ। ਮੀਂਹ ਨਾਲ਼ ਧੋਤੇ ਸਾਫ ਲਹਿਰਾਉਂਦੇ ਰੁੱਖਾਂ ਦੇ ਕੋਮਲ ਪੱਤੇ ਅਤੇ ਧੁੱਪ ਵਿੱਚ ਚਮਕਦੇ ਹਾਰੇ ਹੋਏ ਮੀਂਹ ਦੇ ਗੋਲ਼ਾਕਾਰ ਬੱਦਲ ਸਚਮੁੱਚ ਦੇਖਣਯੋਗ ਸਨ।

ਪੋਸਟਮਾਸਟਰ ਉਹਨਾਂ ਨੂੰ ਦੇਖਦਾ ਤੇ ਸੋਚਦਾ ਕਿ ਜੇਕਰ ਇਸ ਵੇਲ਼ੇ ਕੋਈ ਆਪਣਾ ਕੋਲ਼ ਹੁੰਦਾ; ਦਿਲ ਦੇ ਨੇੜੇ ਇਕੱਲੇਪਣ 'ਚੋਂ ਕੋਈ ਪਿਆਰ ਦੀ ਮੂਰਤ, ਮਨੁੱਖੀ-ਮੂਰਤ। ਹੌਲ਼ੀ-ਹੌਲ਼ੀ ਉਸ ਨੂੰ ਇੰਝ ਲੱਗਣ ਲੱਗਿਆ ਜਿਵੇਂ ਉਹ ਪੰਛੀ ਵੀ ਵਾਰ-ਵਾਰ ਇਹੀ ਕਹਿ ਰਿਹਾ ਹੋਵੇ; ਤੇ ਜਿਵੇਂ ਉਸ ਸੁੰਨਸਾਨ ਵਿੱਚ ਰੁੱਖਾਂ ਦੀ ਛਾਂ ਵਿੱਚ ਡੁੱਬੀ ਦੁਪਹਿਰ ਦੀ ਚੰਚਲ ਖੜਖੜ ਦਾ ਇਹ ਹੀ ਮਤਲਬ ਸੀ। ਨਾ ਤਾਂ ਕੋਈ ਯਕੀਨ ਕਰ ਸਕਦਾ; ਨਾ ਜਾਣ ਸਕਦਾ, ਪਰ ਉਸ ਛੋਟੇ ਜਿਹੇ ਪਿੰਡ ਦੇ ਆਮ ਤਨਖਾਹਦਾਰ ਉਸ ਸਬ-ਪੋਸਟਮਾਸਟਰ ਦੇ ਮਨ ਵਿੱਚ ਛੁੱਟੀ ਦੇ ਲੰਮੇ ਦਿਨਾਂ ਵਿੱਚ ਗੰਭੀਰ ਸੁੰਨਸਾਨ ਦੁਪਹਿਰ ਵਿੱਚ ਅਜਿਹੇ ਹੀ ਖਿਆਲ ਆਉਂਦੇ ਸਨ।

ਪੋਸਟਮਾਸਟਰ ਨੇ ਇੱਕ ਲੰਮਾ ਸਾਹ ਲਿਆ ਤੇ ਫਿਰ ਅਵਾਜ਼ ਮਾਰੀ, "ਰਤਨ!"

ਰਤਨ ਉਸ ਵੇਲ਼ੇ ਅਮਰੂਦ ਦੇ ਰੁੱਖ ਥੱਲੇ ਪੈਰ ਪਸਾਰੀ ਕੱਚਾ ਅਮਰੂਦ ਖਾ ਰਹੀ ਸੀ। ਉਹ ਮਾਲਕ

ਦੀ ਅਵਾਜ਼ ਸੁਣਦੇ ਹੀ ਤੁਰੰਤ ਭੱਜੀ ਆਈ ਤੇ ਹਫਦੀ-ਹਫਦੀ ਬੋਲੀ, "ਵੀਰ ਜੀ ਬੁਲਾ ਰਹੇ ਸੀ ?"

ਪੋਸਟਮਾਸਟਰ ਨੇ ਕਿਹਾ, "ਮੈਂ ਤੈਨੂੰ ਥੋੜ੍ਹਾ-ਥੋੜ੍ਹਾ ਕਰਕੇ ਪੜ੍ਹਨਾ ਸਿਖਾਵਾਂਗਾ" ਤੇ ਫਿਰ ਪੂਰੀ ਦੁਪਹਿਰ ਉਸਦੇ ਨਾਲ਼ 'ਛੋਟਾ ਅ, ਵੱਡਾ ਆ' ਕਰਦੇ ਰਹੇ। ਇਸ ਤਰ੍ਹਾਂ ਕੁੱਝ ਦਿਨਾਂ ਵਿੱਚ ਜੁੜਵੇਂ ਅੱਖਰ ਵੀ ਪਾਰ ਕਰ ਲਏ।



ਸਾਉਣ ਦਾ ਮਹੀਨਾ ਸੀ। ਮੀਂਹ ਲਗਾਤਾਰ ਪੈ ਰਿਹਾ ਸੀ। ਟੋਏ, ਨਾਲ਼ੇ, ਤਲਾਅ ਸਾਰੇ ਪਾਣੀ ਨਾਲ਼ ਭਰ ਗਏ ਸੀ। ਦਿਨ-ਰਾਤ ਡੱਡੂਆਂ ਦੀ ਟਰੈਂ-ਟਰੈਂ ਤੇ ਮੀਂਹ ਦੀ ਅਵਾਜ਼। ਪਿੰਡ ਦੇ ਰਸਤਿਆਂ 'ਤੇ ਤੁਰਨਾ-ਫਿਰਨਾ ਲਗਭਗ ਬੰਦ ਹੋ ਗਿਆ ਸੀ। ਦੁਕਾਨ ਲਈ ਕਿਸ਼ਤੀ 'ਤੇ ਚੜ੍ਹ ਕੇ ਜਾਣਾ ਪੈਂਦਾ ਸੀ।

ਇੱਕ ਦਿਨ ਸਵੇਰ ਤੋਂ ਹੀ ਕਾਫੀ ਬੱਦਲ ਘਿਰੇ ਹੋਏ ਸਨ। ਪੋਸਟਮਾਸਟਰ ਦੀ ਵਿਦਿਆਰਥਣ ਬੜੀ ਦੇਰ ਤੋਂ ਦਰਵਾਜ਼ੇ ਕੋਲ਼ ਬੈਠੀ ਉਡੀਕ ਕਰ ਰਹੀ ਸੀ, ਪਰ ਹੋਰਾਂ ਦਿਨਾਂ ਵਾਂਗ ਜਦੋਂ ਠੀਕ ਸਮੇਂ ਉਸਨੂੰ ਅਵਾਜ਼ ਨਾ ਮਾਰੀ ਗਈ ਤਾਂ ਉਹ ਖੁਦ ਕਿਤਾਬਾਂ ਵਾਲ਼ਾ ਝੋਲ਼ਾ ਲੈ ਕੇ ਹੌਲ਼ੀ-ਹੌਲ਼ੀ ਅੰਦਰ ਗਈ। ਦੇਖਿਆ, ਪੋਸਟਮਾਸਟਰ ਆਪਣੀ ਚਾਰਪਾਈ 'ਤੇ ਪਿਆ ਸੀ। ਇਹ ਸੋਚ ਕੇ ਕਿ ਉਹ ਅਰਾਮ ਕਰ ਰਿਹਾ ਹੋਵੇਗਾ, ਉਹ ਚੁੱਪ-ਚੁਪੀਤੇ ਬਾਹਰ ਜਾਣ ਲੱਗੀ। ਤਦ ਅਚਾਨਕ ਸੁਣਾਈ ਦਿੱਤਾ, "ਰਤਨ!" ਤੁਰੰਤ

ਵਾਪਸ ਜਾ ਕੇ ਉਸਨੇ ਕਿਹਾ, “ਵੀਰ ਜੀ, ਸੌਂ ਰਹੇ ਸੀ ?”

ਪੋਸਟਮਾਸਟਰ ਨੇ ਦੁਖੀ ਅਵਾਜ਼ ਵਿੱਚ ਕਿਹਾ, “ਸਿਹਤ ਠੀਕ ਨਹੀਂ ਲਗਦੀ। ਜ਼ਰਾ ਮੇਰੇ ਮੱਥੇ ’ਤੇ ਹੱਥ ਰੱਖ ਕੇ ਤਾਂ ਦੇਖੀਂ!”

ਬਹੁਤੇ ਮੀਂਹ ਵੇਲ਼ੇ ਘਰਦਿਆਂ ਤੋਂ ਦੂਰ ਰਹਿਣ ਦੌਰਾਨ ਇਸ ਤਰ੍ਹਾਂ ਬਿਲਕੁੱਲ ਇਕੱਲੇ ਰਹਿਣ ’ਤੇ ਰੋਗ ਨਾਲ਼ ਪੀੜਤ ਸਰੀਰ ਨੂੰ ਕੁੱਝ ਸੇਵਾ-ਸੰਭਾਲ਼ ਦੀ ਇੱਛਾ ਤਾਂ ਜਰੂਰ ਹੁੰਦੀ ਹੈ। ਗਰਮ ਮੱਥੇ ’ਤੇ ਸੰਖ ਦੀਆਂ ਚੂੜੀਆਂ ਪਹਿਨੀਂ ਕੋਮਲ ਹੱਥ ਯਾਦ ਆਉਣ ਲਗਦੇ ਹਨ। ਅਜਿਹੇ ਮੁਸ਼ਕਲ ਪ੍ਰਵਾਸ ਵਿੱਚ ਰੋਗ ਦੀ ਪੀੜ ਵਿੱਚ ਇਹ ਸੋਚਣ ਦੀ ਇੱਛਾ ਹੁੰਦੀ ਹੈ ਕਿ ਨੇੜੇ ਹੀ ਪਿਆਰੀ ਔਰਤ ਦੇ ਰੂਪ ਵਿੱਚ ਮਾਂ ਤੇ ਭੈਣ ਬੈਠੀ ਹੈ, ਤੇ ਪ੍ਰਵਾਸੀ ਦੇ ਮਨ ਦੀ ਇਹ ਉਮੀਦ ਬੇਕਾਰ ਨਹੀਂ ਗਈ। ਬੱਚੀ ਰਤਨ ਬੱਚੀ ਨਾ ਰਹੀ। ਉਸਨੇ ਤੁਰੰਤ ਮਾਤਾ ਦੀ ਪਦਵੀ ਗ੍ਰਹਿਣ ਕਰ ਲਈ। ਉਹ ਜਾ ਕੇ ਡਾਕਟਰ ਨੂੰ ਲੈ ਆਈ, ਉਸੇ ਵੇਲ਼ੇ ਗੋਲ਼ੀ ਦਿੱਤੀ, ਸਾਰੀ ਰਾਤ ਸਿਰਹਾਣੇ ਬੈਠੀ ਰਹੀ; ਆਪਣੇ ਹੱਥਾਂ ਨਾਲ਼ ਹਰੜ ਦਾ ਘੋਲ਼ ਤਿਆਰ ਕੀਤਾ ਤੇ ਸੈਂਕੜੇ ਵਾਰ ਪੁੱਛਦੀ ਰਹੀ, “ਵੀਰ ਜੀ, ਕੁੱਝ ਅਰਾਮ ਹੈ ਕਿ ਨਹੀਂ ?”

ਕਾਫ਼ੀ ਦਿਨਾਂ ਮਗਰੋਂ ਜਦੋਂ ਪੋਸਟਮਾਸਟਰ ਠੀਕ ਹੋ ਕੇ ਉੱਠਿਆ ਤਾਂ ਉਸਦਾ ਸਰੀਰ ਕਮਜ਼ੋਰ ਹੋ ਗਿਆ ਸੀ। ਉਸਨੇ ਮਨ ਵਿੱਚ ਤੈਅ ਕੀਤਾ, ਹੁਣ ਹੋਰ ਨਹੀਂ। ਜਿਵੇਂ ਵੀ ਹੋਵੇ ਹੁਣ ਇੱਥੋਂ ਬਦਲੀ



ਕਰਵਾਉਣੀ ਚਾਹੀਦੀ ਹੈ। ਆਪਣੀ ਖ਼ਰਾਬ ਸਿਹਤ ਦਾ ਜ਼ਿਕਰ ਕਰਦੇ ਹੋਏ ਉਹਨੇ ਉਦੋਂ ਹੀ ਅਧਿਕਾਰੀਆਂ ਕੋਲ਼ ਬਦਲੀ ਲਈ ਕਲਕੱਤੇ ਦਰਖ਼ਾਸਤ ਭੇਜੀ।

ਰੋਗੀ ਦੀ ਸੇਵਾ ਤੋਂ ਛੁੱਟੀ ਪਾ ਕੇ ਰਤਨ ਨੇ ਦਰਵਾਜ਼ੇ ਦੇ ਬਾਹਰ ਫਿਰ ਤੋਂ ਆਪਣੀ ਥਾਂ 'ਤੇ ਕਬਜਾ ਕਰ ਲਿਆ। ਪਰ ਹੁਣ ਪਹਿਲਾਂ ਵਾਂਗ ਉਸਨੂੰ ਸੱਦਿਆ ਨਹੀਂ ਸੀ ਜਾਂਦਾ। ਉਹ ਵਿੱਚ ਵਿਚਕਾਰ ਝਾਕ ਕੇ ਦੇਖਦੀ ਕਿ ਪੋਸਟਮਾਸਟਰ ਬੜੇ ਹੀ ਅਰਾਮ ਨਾਲ਼ ਜਾਂ ਤਾਂ ਕੁਰਸੀ 'ਤੇ ਬੈਠਾ ਹੁੰਦਾ ਜਾਂ ਮੰਜੇ 'ਤੇ ਲੇਟਿਆ ਹੁੰਦਾ। ਜਦੋਂ ਇੱਧਰ ਰਤਨ ਬੁਲਾਵੇ ਦੀ ਉਡੀਕ 'ਚ ਹੁੰਦੀ, ਉਹ ਉਤਸੁਕਤਾ ਨਾਲ਼ ਆਪਣੀ ਦਰਖ਼ਾਸਤ ਦੇ ਜਵਾਬ ਦੀ ਉਡੀਕ ਕਰਦਾ ਰਹਿੰਦਾ। ਦਰਵਾਜ਼ੇ ਦੇ ਬਾਹਰ ਬੈਠੀ ਰਤਨ ਨੇ ਹਜ਼ਾਰਾਂ ਵਾਰ ਆਪਣਾ ਪਾਠ ਦੁਹਰਾਇਆ। ਬਾਅਦ ਵਿੱਚ ਜੇਕਰ ਕਿਸੇ ਦਿਨ ਉਸਨੂੰ ਬੁਲਾਇਆ ਜਾਵੇ ਤਾਂ ਉਸ ਦਿਨ ਕਦੇ ਉਸਦਾ ਜੁੜਵੇਂ ਅੱਖਰਾਂ ਦਾ ਗਿਆਨ ਗੜਬੜ ਨਾ ਹੋ ਜਾਵੇ, ਇਸਦਾ ਉਸਨੂੰ ਸ਼ੱਕ ਸੀ। ਆਖ਼ਰ ਲਗਭਗ ਇੱਕ ਹਫ਼ਤੇ ਬਾਅਦ ਇੱਕ ਦਿਨ ਸ਼ਾਮ ਨੂੰ ਉਸਨੂੰ ਬੁਲਾਇਆ ਗਿਆ। ਡਰਦੀ-ਡਰਦੀ ਉਹ ਅੰਦਰ ਵੜੀ ਤੇ ਪੁੱਛਿਆ, "ਵੀਰ ਜੀ ਮੈਨੂੰ ਬੁਲਾਇਆ ਸੀ ?"

ਪੋਸਟਮਾਸਟਰ ਨੇ ਕਿਹਾ, "ਰਤਨ ਮੈਂ ਕੱਲ ਹੀ ਚਲਾ ਜਾਵਾਂਗਾ।"

ਰਤਨ — "ਕਿੱਥੇ ਚਲੇ ਜਾਵੋਗੇ ਵੀਰ ਜੀ ?"

ਪੋਸਟਮਾਸਟਰ — "ਘਰ ਜਾਵਾਂਗਾ।"

ਰਤਨ — "ਫਿਰ ਕਦੋਂ ਆਵੋਗੇ ?"

ਪੋਸਟਮਾਸਟਰ — "ਹੁਣ ਨਹੀਂ ਆਵਾਂਗਾ।"

ਰਤਨ ਨੇ ਕੋਈ ਹੋਰ ਗੱਲ ਨਹੀਂ ਪੁੱਛੀ। ਪੋਸਟਮਾਸਟਰ ਨੇ ਖੁਦ ਹੀ ਉਸਨੂੰ ਦੱਸਿਆ ਕਿ ਉਸ ਨੇ ਖੁਦ ਹੀ ਬਦਲੀ ਲਈ ਦਰਖ਼ਾਸਤ ਦਿੱਤੀ ਸੀ, ਪਰ ਦਰਖ਼ਾਸਤ ਨਾ-ਮਨਜ਼ੂਰ ਹੋ ਗਈ, ਇਸ ਲਈ ਉਹ ਨੌਕਰੀ ਤੋਂ ਅਸਤੀਫਾ ਦੇ ਕੇ ਘਰ ਜਾ ਰਿਹਾ ਹੈ। ਕਾਫੀ ਦੇਰ ਤੱਕ ਦੋਵਾਂ 'ਚੋਂ ਕਿਸੇ ਨੇ ਵੀ ਕੋਈ ਹੋਰ ਗੱਲ ਨਾ ਕੀਤੀ। ਦੀਵਾ ਟਿਮਟਿਮਾ ਰਿਹਾ ਸੀ ਤੇ ਘਰ ਦੀ ਫਟੀ-ਪੁਰਾਣੀ ਛੱਤ ਨੂੰ ਲੰਘ ਕੇ ਮੀਂਹ ਦਾ ਪਾਣੀ ਮਿੱਟੀ ਦੀ ਕੌਲੀ ਵਿੱਚ ਤਿੱਪ-ਤਿੱਪ ਕਰਕੇ ਡਿੱਗ ਰਿਹਾ ਸੀ।

ਰਤਨ ਕਾਫੀ ਸਮੇਂ ਬਾਅਦ ਹੌਲ਼ੀ-ਹੌਲ਼ੀ ਉੱਠ ਕੇ ਰਸੋਈ ਵਿੱਚ ਰੋਟੀਆਂ ਬਣਾਉਣ ਚਲੀ ਗਈ। ਪਰ ਅੱਜ ਹੋਰ ਦਿਨਾਂ ਵਾਂਗ ਉਸਦੇ ਹੱਥ ਤੇਜ਼ੀ ਨਾਲ਼ ਕੰਮ ਨਹੀਂ ਸੀ ਕਰ ਰਹੇ। ਸ਼ਾਇਦ ਉਸਦੇ ਦਿਲ ਵਿੱਚ ਵਾਰ-ਵਾਰ ਕਈ ਤਰ੍ਹਾਂ ਦੀਆਂ ਭਰਮ ਭਰੀਆਂ ਗੱਲਾਂ ਆ ਰਹੀਆਂ ਸਨ। ਜਦੋਂ ਪੋਸਟਮਾਸਟਰ ਖਾਣਾ ਖਾ ਚੁੱਕਿਆ ਤਾਂ ਉਸ ਨੇ ਪੁੱਛਿਆ, "ਵੀਰ ਜੀ ਮੈਨੂੰ ਆਪਣੇ ਨਾਲ਼ ਘਰ ਲੈ ਜਾਵੋਗੇ ?"

ਪੋਸਟਮਾਸਟਰ ਨੇ ਹੱਸ ਕੇ ਕਿਹਾ, "ਵਾਹ, ਇਹ ਕਿਵੇਂ ਹੋ ਸਕਦਾ ਏ !"

ਕਿਹੜੇ ਕਾਰਨਾਂ ਕਰਕੇ ਇਹ ਗੱਲ ਸੰਭਵ ਨਹੀਂ ਸੀ, ਬੱਚੀ ਨੂੰ ਇਹ ਸਮਝਾਉਣਾ ਉਸਨੇ ਜਰੂਰੀ ਨਹੀਂ ਸਮਝਿਆ।

ਪੂਰੀ ਰਾਤ ਜਾਗਦੇ ਅਤੇ ਸੁਪਨੇ ਦੇਖਦੇ ਹੋਏ ਬੱਚੀ ਦੇ ਕੰਨਾਂ ਵਿੱਚ ਪੋਸਟਮਾਸਟਰ ਦੇ ਹਾਸੇ ਭਰੇ ਬੋਲ ਗੂੰਜ ਰਹੇ ਸਨ: “ਵਾਹ, ਇਹ ਕਿਵੇਂ ਹੋ ਸਕਦਾ ਏ!”

ਸਵੇਰੇ ਉੱਠ ਕੇ ਪੋਸਟਮਾਸਟਰ ਨੇ ਦੇਖਿਆ ਕਿ ਉਸਦੇ ਨਹਾਉਣ ਲਈ ਪਾਣੀ ਪਹਿਲਾਂ ਹੀ ਰੱਖ ਦਿੱਤਾ ਗਿਆ ਹੈ। ਕਲਕੱਤੇ ਦੀ ਆਪਣੀ ਆਦਤ ਅਨੁਸਾਰ ਉਹ ਤਾਜ਼ੇ ਪਾਣੀ ਨਾਲ਼ ਹੀ ਨਹਾਉਂਦਾ ਸੀ। ਪਤਾ ਨਹੀਂ ਕਿਉਂ ਬੱਚੀ ਇਹ ਪੁੱਛ ਨਾ ਸਕੀ ਕਿ ਉਹ ਸਵੇਰੇ ਕਿਸ ਵੇਲ਼ੇ ਸਫ਼ਰ ’ਤੇ ਜਾਣਗੇ। ਬਾਅਦ ਵਿੱਚ ਕਿਤੇ ਸਵੇਰੇ ਜਲਦੀ ਹੀ ਲੋੜ ਨਾ ਪੈ ਜਾਵੇ, ਰਤਨ ਇਹ ਸੋਚ ਕੇ ਰਾਤ ਨੂੰ ਹੀ ਨਦੀ ਤੋਂ ਪਾਣੀ ਲੈ ਆਈ ਸੀ। ਨਹਾਉਣ ਤੋਂ ਤੁਰੰਤ ਬਾਅਦ ਹੀ ਰਤਨ ਨੂੰ ਬੁਲਾਇਆ ਗਿਆ। ਰਤਨ ਚੁੱਪ-ਚਾਪ ਅੰਦਰ ਆਈ ਤੇ ਹੁਕਮ ਦੀ ਉਡੀਕ ’ਚ ਇੱਕ ਵਾਰ ਚੁੱਪ-ਚਾਪ ਆਪਣੇ ਮਾਲਕ ਵੱਲ ਵੇਖਿਆ।

ਮਾਲਕ ਨੇ ਕਿਹਾ, “ਮੇਰੀ ਥਾਂ ’ਤੇ ਜੋ ਸੱਜਣ ਆਵੇਗਾ ਮੈਂ ਉਹਨਾਂ ਨੂੰ ਕਹਿ ਜਾਵਾਂਗਾ, ਉਹ ਮੇਰੀ ਤਰ੍ਹਾਂ ਹੀ ਤੇਰੀ ਦੇਖ-ਭਾਲ਼ ਕਰਨਗੇ। ਮੇਰੇ ਜਾਣ ਤੋਂ ਬਾਅਦ ਤੈਨੂੰ ਕੋਈ ਫਿਕਰ ਕਰਨ ਦੀ ਲੋੜ ਨਹੀਂ।” ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਹ ਗੱਲਾਂ ਬਹੁਤ ਹੀ ਪਿਆਰੇ ਤੇ ਦਿਆਲੂ ਦਿਲ ਵਿੱਚੋਂ ਨਿੱਕਲ਼ੀਆਂ ਸਨ, ਪਰ ਔਰਤ ਦੇ ਦਿਲ ਨੂੰ ਕੌਣ ਸਮਝ ਸਕਦਾ ਏ! ਰਤਨ ਇਸ ਤੋਂ ਪਹਿਲਾਂ ਵੀ ਬਹੁਤ ਵਾਰ ਆਪਣੇ ਮਾਲਕ ਹੱਥੋਂ ਆਪਣਾ ਅਪਮਾਨ ਸਹਿਣ ਕਰ ਚੁੱਕੀ ਸੀ, ਪਰ ਇਹ ਕੋਮਲ ਗੱਲ ਉਹ ਸਹਿਣ ਨਾ ਕਰ ਸਕੀ। ਉਸਦਾ ਦਿਲ ਇੱਕਦਮ ਫੁੱਟ ਪਿਆ ਤੇ ਉਸਨੇ ਰੋਂਦੇ ਰੋਂਦੇ ਕਿਹਾ, “ਨਹੀਂ, ਨਹੀਂ! ਤੁਹਾਨੂੰ ਕਿਸੇ ਨੂੰ ਕੁੱਝ ਕਹਿਣ ਦੀ ਲੋੜ ਨਹੀਂ, ਮੈਂ ਰਹਿਣਾ ਨਹੀਂ ਚਾਹੁੰਦੀ।”

ਪੋਸਟਮਾਸਟਰ ਨੇ ਰਤਨ ਦਾ ਅਜਿਹਾ ਵਤੀਰਾ ਪਹਿਲਾਂ ਕਦੇ ਨਹੀਂ ਸੀ ਦੇਖਿਆ, ਇਸ ਲਈ ਉਹ ਹੈਰਾਨ ਰਹਿ ਗਿਆ।

ਨਵਾਂ ਪੋਸਟਮਾਸਟਰ ਆਇਆ। ਉਸਨੂੰ ਸਾਰਾ ਕੰਮ ਸੰਭਾਲ਼ਣ ਤੋਂ ਬਾਅਦ ਪੁਰਾਣਾ ਪੋਸਟਮਾਸਟਰ ਜਾਣ ਲਈ ਤਿਆਰ ਹੋਇਆ। ਤੁਰਨ ਵੇਲ਼ੇ ਰਤਨ ਨੂੰ ਬੁਲਾ ਕੇ ਆਖਿਆ, “ਰਤਨ, ਮੈਂ ਤੈਨੂੰ ਕਦੇ ਵੀ ਕੁੱਝ ਨਹੀਂ ਦੇ ਸਕਿਆ, ਅੱਜ ਜਾਣ ਵੇਲ਼ੇ ਕੁੱਝ ਦਿੰਦਾ ਜਾ ਰਿਹਾ ਹਾਂ, ਇਸ ਨਾਲ਼ ਕੁੱਝ ਦਿਨ ਤੇਰਾ ਕੰਮ ਚੱਲ ਜਾਵੇਗਾ।”

ਤਨਖਾਹ ’ਚੋਂ ਜੋ ਪੈਸੇ ਮਿਲ਼ੇ ਸਨ, ਉਹਨਾਂ ’ਚੋਂ ਰਾਹ-ਖ਼ਰਚ ਲਈ ਕੁੱਝ ਪੈਸੇ ਰੱਖਕੇ ਉਸਨੇ ਬਾਕੀ ਬਚੇ ਪੈਸੇ ਜੇਬ ਚੋਂ ਕੱਢੇ। ਇਹ ਦੇਖ ਕੇ ਰਤਨ ਉਸਦੇ ਪੈਰਾਂ ’ਤੇ ਡਿੱਗ ਕੇ ਬੋਲੀ, “ਵੀਰ ਜੀ, ਮੈਂ ਤੁਹਾਡੇ ਪੈਰੀਂ ਪੈਂਦੀ ਹਾਂ, ਮੇਰੇ ਲਈ ਕਿਸੇ ਨੂੰ ਕੋਈ ਫਿਕਰ ਕਰਨ ਦੀ ਲੋੜ ਨਹੀਂ।” ਤੇ ਇਹ ਕਹਿੰਦੇ-ਕਹਿੰਦੇ ਉਹ

ਤੁਰੰਤ ਹੀ ਓਥੋਂ ਭੱਜ ਗਈ।

ਪੁਰਾਣਾ ਪੋਸਟਮਾਸਟਰ ਲੰਮਾ ਸਾਹ ਲੈ ਕੇ ਹੱਥ 'ਚ ਕਾਰਪੇਟ ਦਾ ਬੈਗ ਲਈ, ਮੋਢੇ 'ਤੇ ਛਤਰੀ ਲਈ, ਕੁਲੀ ਦੇ ਸਿਰ 'ਤੇ ਨੀਲੀਆਂ-ਚਿੱਟੀਆਂ ਧਾਰੀਆਂ ਵਾਲ਼ੀ ਸਟੀਲ ਦੀ ਪੇਟੀ ਰੱਖ ਕੇ ਹੌਲ਼ੀ-ਹੌਲ਼ੀ ਕਿਸ਼ਤੀ ਵੱਲ ਤੁਰ ਪਿਆ।

ਜਦੋਂ ਉਹ ਕਿਸ਼ਤੀ 'ਤੇ ਸਵਾਰ ਹੋ ਗਿਆ ਤੇ ਕਿਸ਼ਤੀ ਚੱਲ ਪਈ, ਮੀਂਹ ਨਾਲ਼ ਭਰੀ ਨਦੀ ਧਰਤੀ ਦੀ ਛਲਕਦੀ ਹੰਝੂ-ਧਾਰਾ ਵਾਂਗ ਚਾਰੇ-ਪਾਸੇ ਛਲਛਲ ਕਰਨ ਲੱਗੀ, ਫਿਰ ਉਹ ਆਪਣੇ ਦਿਲ ਵਿੱਚ ਇੱਕ ਤੇਜ਼ ਪੀੜ ਮਹਿਸੂਸ ਕਰਨ ਲੱਗਾ। ਇੱਕ ਸਧਾਰਨ ਪੇਂਡੂ ਕੁੜੀ ਦੇ ਭੋਲ਼ੇ-ਭਾਲ਼ੇ ਚਿਹਰੇ ਦਾ ਚਿੱਤਰ ਕਿਸੇ ਅਗਿਆਤ ਕਰੁਣਾਮਈ-ਦੁੱਖ ਨੂੰ ਪ੍ਰਗਟ ਕਰ ਰਿਹਾ ਸੀ।

ਇੱਕ ਵਾਰ ਉਸਦੀ ਬੜੀ ਜ਼ੋਰਦਾਰ ਇੱਛਾ ਹੋਈ ਕਿ ਉਹ ਮੁੜ ਜਾਵੇ ਤੇ ਦੁਨੀਆਂ ਦੀ ਗੋਦ ਤੋਂ ਵਾਂਝੀ ਉਸ ਯਤੀਮ ਨੂੰ ਨਾਲ਼ ਲੈ ਆਵੇ। ਪਰ ਉਦੋਂ ਤੱਕ ਬਾਦਵਾਨ ਵਿੱਚ ਹਵਾ ਭਰ ਗਈ, ਮੀਂਹ ਹੋਰ ਤੇਜ਼ ਹੋ ਗਿਆ। ਪਿੰਡ ਨੂੰ ਪਾਰ ਕਰਨ ਤੋਂ ਬਾਅਦ ਨਦੀ ਕਿਨਾਰੇ ਦਾ ਸਮਸ਼ਾਨਘਾਟ ਦਿਖਾਈ ਦੇ ਰਿਹਾ ਸੀ ਤੇ ਨਦੀ ਦੇ ਵਹਾਅ ਨਾਲ਼ ਵਧਦੇ ਹੋਏ ਉਸ ਰਾਹੀ ਦੇ ਉਦਾਸ ਦਿਲ ਵਿੱਚ ਇਹ ਸੱਚ ਉਜਾਗਰ ਹੋ ਰਿਹਾ ਸੀ — 'ਜ਼ਿੰਦਗੀ ਵਿੱਚ ਪਤਾ ਨਹੀਂ ਕਿੰਨੇ ਵਿਛੋੜੇ ਹਨ, ਕਿੰਨੀਆਂ ਤਕਲੀਫਾਂ ਹਨ, ਵਾਪਸ ਜਾਣ ਦਾ ਕੀ



ਫਾਇਦਾ। ਸੰਸਾਰ ਵਿੱਚ ਕੌਣ ਕਿਸਦਾ ਹੈ!"

ਪਰ ਰਤਨ ਦੇ ਦਿਲ 'ਚ ਕਿਸੇ ਵੀ ਸੱਚ ਦਾ ਪ੍ਰਗਟਾਵਾ ਨਾ ਹੋਇਆ। ਉਹ ਉਸ ਡਾਕਘਰ ਦੇ ਚਾਰੇ-ਪਾਸੇ ਚੁੱਪ-ਚਾਪ ਹੰਝੂ ਕੇਰਦੀ ਗੇੜੇ ਲਾਉਂਦੀ ਰਹੀ, ਸ਼ਾਇਦ ਉਸਦੇ ਦਿਲ ਵਿੱਚ ਮਮੂਲੀ ਜਿਹੀ ਉਮੀਦ ਬਾਕੀ ਸੀ, ਕਿ ਹੋ ਸਕਦਾ ਹੈ; ਵੀਰ ਜੀ ਵਾਪਸ ਆ ਜਾਣ। ਉਮੀਦ ਦੀ ਇਸੇ ਡੋਰ ਨਾਲ਼ ਜੁੜੀ ਉਹ ਕਿਸੇ ਵੀ ਤਰ੍ਹਾਂ ਦੂਰ ਨਹੀਂ ਸੀ ਜਾ ਰਹੀ।

ਹਾਏ ਵੇ ਅਨਪੜ੍ਹ ਮਨੁੱਖੀ ਦਿਲ! ਤੇਰਾ ਭਰਮ ਕਿਸੇ ਵੀ ਤਰ੍ਹਾਂ ਨਹੀਂ ਮਿਟਦਾ। ਮਨੁੱਖੀ-ਸਮਾਜ ਦਾ ਤਰਕ ਬੜੀ ਦੇਰ ਬਾਅਦ ਦਿਮਾਗ਼ 'ਚ ਵੜਦਾ ਹੈ। ਵੱਡੇ ਤੋਂ ਵੱਡੇ ਸੱਚ 'ਤੇ ਵੀ ਅਵਿਸ਼ਵਾਸ ਕਰਕੇ ਭਰਮ ਨੂੰ ਆਪਣੀਆਂ ਬਾਹਾਂ 'ਚ ਫੜ ਕੇ ਤੂੰ ਕਸਕੇ ਛਾਤੀ ਨਾਲ਼ ਲਾਈ ਰੱਖਦਾ ਏਂ। ਆਖ਼ਰ ਇੱਕ ਦਿਨ ਸਾਰੀਆਂ ਨਾੜਾਂ ਕੱਟ ਕੇ, ਦਿਲ ਦਾ ਸਾਰਾ ਖ਼ੂਨ ਚੂਸ ਕੇ ਉਹ ਨਿੱਕਲ਼ ਜਾਂਦਾ ਹੈ। ਫਿਰ ਹੋਸ਼ 'ਚ ਆਉਂਦੇ ਹੀ ਦਿਲ ਕਿਸੇ ਦੂਸਰੇ ਭਰਮ-ਜਾਲ਼ ਵਿੱਚ ਬੱਝ ਜਾਣ ਲਈ ਬੇਚੈਨ ਹੋ ਜਾਂਦਾ ਹੈ।



